ਜੇ ਇਸ ਦਸਤਾਵੇਜ਼ ਅਤੇ ਅੰਗਰੇਜ਼ੀ/ਚੀਨੀ ਸੰਸਕਰਨ ਦੇ ਵਿਚਕਾਰ ਕੋਈ ਬੇਮੇਲ ਜਾਂ ਵਿਵਾਦ ਹੁੰਦਾ ਹੈ, ਤਾਂ ਅੰਗਰੇਜ਼ੀ/ਚੀਨੀ ਸੰਸਕਰਨ ਮੰਨਿਆ ਜਾਵੇਗਾ।

## ਖਾਤਾ ਖੋਲ੍ਹਣ ਅਤੇ ਇਸ ਦੇ ਰੱਖ-ਰਖਾਅ ਬਾਰੇ ਫਾਇਦੇਮੰਦ ਜਾਣਕਾਰੀ

### ਖਾਤਾ ਖੋਲ੍ਹਣਾ ਅਤੇ ਰੱਖ-ਰਖਾਅ ਕਰਨਾ

ਹਾਲ ਹੀ ਦੇ ਸਾਲਾਂ ਵਿੱਚ, ਗੈਰਕਾਨੂੰਨੀ ਗਤੀਵਿਧੀਆਂ ਜਿਹਨਾਂ ਵਿੱਚ ਪੈਸੇ ਦਾ ਹਵਾਲਾ ਕਾਰੋਬਾਰ, ਅੱਤਵਾਦੀ ਗਤੀਵਿਧੀਆਂ ਲਈ ਪੈਸੇ ਲਗਾਉਣਾ ਅਤੇ ਟੈਕਸ ਲੁਕਾਉਣਾ ਸ਼ਾਮਲ ਹਨ, ਨਾਲ ਲੜਣ ਲਈ ਅੰਤਰਰਾਸ਼ਟਰੀ ਪੱਧਰ 'ਤੇ ਵੱਡੀਆਂ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ ਹਨ। ਇਸਨੇ, ਭਿੰਨ-ਭਿੰਨ ਪ੍ਰਤੀਬੰਧਕਾਰੀ ਵਿਵਸਥਾਵਾਂ ਦੇ ਨਾਲ, ਬੈਂਕਾਂ ਨੂੰ ਸਾਧਾਰਨ ਤੌਰ ਤੇ ਆਪਣੇ ਪੈਸੇ ਦੇ ਹਵਾਲਾ ਕਾਰੋਬਾਰ ਅਤੇ ਅੱਤਵਾਦ ਨੂੰ ਫਾਈਨਾਂਸ ਕਰਨ ਦੇ ਵਿਰੋਧੀ (AML/CFT) ਨਿਯੰਤ੍ਰਣਾਂ ਨੂੰ ਵਧਾਉਣ ਲਈ ਤਿਆਰ ਕੀਤਾ ਹੈ, ਜਿਸ ਵਿੱਚ ਮੌਜੂਦਾ ਅਤੇ ਨਵੇਂ ਗ੍ਰਾਹਕਾਂ ਲਈ ਜ਼ਿਆਦਾ ਸਖ਼ਤ ਅਤੇ ਡੂੰਘੀ ਛਾਣਬੀਣ (CDD) ਪ੍ਰਕਿਰਿਆ ਸ਼ਾਮਲ ਹੈ। ਇਸਲਈ, ਪੰਜ ਜਾਂ ਦੱਸ ਸਾਲ ਪਹਿਲਾਂ ਦੇ ਮੁਕਾਬਲੇ, ਚਾਲੂ ਖਾਤਾ ਖੋਲ੍ਹਣ ਦੀ ਪ੍ਰਕਿਰਿਆ ਵਾਕਈ ਜ਼ਿਆਦਾ ਜਟਿਲ ਹੈ ਅਤੇ ਇਸ ਲਈ ਲੰਮੇ ਸਮੇਂ ਦੀ ਲੋੜ ਹੋ ਸਕਦੀ ਹੈ।

ਸਥਾਨਕ ਜ਼ਰੂਰਤਾਂ ਦੇ ਅਤਿਰਿਕਤ, ਕੁਝ ਬੈਂਕਾਂ ਨੂੰ ਆਪਣੇ ਮੁੱਖ ਦਫਤਰਾਂ ਜਾਂ ਵਿਦੇਸ਼ੀ ਅਧਿਕਾਰਤਾਵਾਂ ਦੁਆਰਾ ਲਾਜ਼ਮੀ ਬਣਾਈਆਂ ਗਈਆਂ ਜ਼ਰੂਰਤਾਂ ਜਾਂ ਮਿਆਰਾਂ ਦਾ ਅਨੁਪਾਲਣ ਕਰਨ ਦੀ ਲੋੜ ਵੀ ਹੁੰਦੀ ਹੈ। ਇਸਲਈ, ਇਹਨਾਂ ਬੈਂਕ ਦੀਆਂ ਖਾਤਾ ਖੋਲ੍ਹਣ ਦੀਆਂ ਜ਼ਰੂਰਤਾਂ ਵੱਖ-ਵੱਖ ਹੋ ਸਕਦੀਆਂ ਹਨ। ਜੇ ਤੁਸੀਂ ਇੱਕ ਬੈਂਕ ਖਾਤਾ ਖੋਲ੍ਹਣਾ ਚਾਹੁੰਦੇ ਹੋ, ਤਾਂ ਤੁਹਾਡੀਆਂ ਜ਼ਰੂਰਤਾਂ ਦੇ ਅਨੁਕੂਲ ਹੋਣ ਵਾਲੀਆਂ ਸੇਵਾਵਾਂ ਦੀ ਤੁਲਨਾ ਕਰਕੇ ਇਹਨਾਂ ਨੂੰ ਚੁਣਨ ਲਈ ਕਈ ਬੈਂਕ□□ ਕੋਲ ਜਾਣਾ ਮਾਇਨੇ ਰੱਖਦਾ ਹੈ। ਇਸ ਦਸਤਾਵੇਜ਼ ਦਾ ਉਦੇਸ਼ ਗ੍ਰਾਹਕਾਂ ਦੇ ਹਵਾਲੇ ਲਈ ਹੌਂਗ ਕੌਂਗ ਵਿੱਚ ਖਾਤਾ ਖੋਲ੍ਹਣ ਅਤੇ ਰੱਖ-ਰਖਾਅ ਕਰਨ ਉੱਤੇ ਕੁਝ ਜਾਣਕਾਰੀ ਅਤੇ ਸੁਝਾਅ ਪ੍ਰਦਾਨ ਕਰਨਾ ਹੈ।

ਜੇ ਤੁਹਾਡੇ ਕੋਲ ਖਾਲਾ ਖੋਲ੍ਹਣ, ਰੱਖ-ਰਖਾਅ ਕਰਨ ਜਾਂ ਖਾਤਾ ਜਾਣਕਾਰੀ ਨੂੰ ਅੱਪਡੇਟ ਕਰਨ ਸਬੰਧੀ ਕੋਈ ਰਾਏ ਜਾਂ ਸਵਾਲ ਹਨ, ਤਾਂ ਕਿਰਪਾ ਕਰਕੇ HKMA ਨਾਲ ਸੰਪਰਕ ਕਰੋ।
ਈਮੇਲ: accountopening@hkma.gov.hk

### 1. ਖਾਤਾ ਖੋਲ੍ਹਣ ਦੀ ਪ੍ਰਕਿਰਿਆ

ਬੈਂਕਾਂ ਨੂੰ, ਬੈਂਕ ਖਾਤੇ ਖੋਲ੍ਹਣ ਤੋਂ ਪਹਿਲਾਂ ਗ੍ਰਾਹਕਾਂ ਦੇ ਪਿਛੋਕੜ ਦੀ ਜਾਣਕਾਰੀ ਅਤੇ ਜ਼ਰੂਰਤਾਂ ਨੂੰ ਸਮਝਣ ਲਈ CDD ਕਰਾਉਣ ਦੀ ਲੋੜ ਹੁੰਦੀ ਹੈ। ਇਸ ਨਾਲ ਬੈਂਕਾਂ ਨੂੰ ਆਪਣੇ ਗ੍ਰਾਹਕਾਂ ਨੂੰ ਉਚਿਤ ਬੈਂਕਿੰਗ ਸੇਵਾਵਾਂ ਪ੍ਰਦਾਨ ਕਰਨ ਵਿੱਚ

ਮਦਦ ਮਿਲਦੀ ਹੈ। ਇਸ ਉੱਤੇ ਨਿਰਭਰ ਕਰਦਿਆਂ ਕਿ ਗ੍ਰਾਹਕ ਨੇ ਬੈਂਕ ਦੁਆਰਾ CDD ਪ੍ਰਕਿਰਿਆ ਕਰਾਉਣ ਲਈ ਇਸ ਨੂੰ ਬਥੇਰੀ ਜਾਣਕਾਰੀ ਪ੍ਰਦਾਨ ਕੀਤੀ ਹੈ ਜਾਂ ਨਹੀਂ, ਸਰਲ ਮਾਮਲਿਆਂ ਲਈ ਖਾਤਾ ਖੋਲ੍ਹਣ ਦੀ ਪ੍ਰਕਿਰਿਆ ਕਈ ਦਿਨਾਂ ਦੇ ਅੰਦਰ ਪੂਰੀ ਕੀਤੀ ਜਾ ਸਕਦੀ ਹੈ।

| ਵਿਅਕਤੀਗਤ ਗ੍ਰਾਹਕ | ਕਾਰਪੋਰੇਟ ਗ੍ਰਾਹਕ<br>(ਪੁੱਛ ਗਿੱਛ/ਅਪੌਇੰਟਮੇਂਟ ਔਨਲਾਈਨ/ਫ਼ੋਨ ਦੁਆਰਾ ਅਗਾਊਂ ਹੀ ਲੈਣ ਦੀ ਸਲਾਹ ਦਿੱਤੀ) |
|---|---|
| ਸਾਰੇ ਲੋੜੀਦੇ ਦਸਤਾਵੇਜ਼ ਇਕੱਤਰ ਕਰੋ ਅਤੇ ਸ਼ਾਖਾ ਵਿਖੇ ਸਿੱਧੇ ਤੌਰ ‘ਤੇ ਜਾਂ ਇੰਟਰਨੈਟ/ਮੋਬਾਈਲ ਐਪਲੀਕੇਸ਼ਨਾਂ ਦੁਆਰਾ ਐਪਲੀਕੇਸ਼ਨਾਂ ਸਬਮਿਟ ਕਰੋ | |
| ਬੈਂਕ ਦੁਆਰਾ ਅੰਦਰੂਨੀ ਮਨਜ਼ੂਰੀ | |
| ਅਤਿਰਿਕਤ ਦਸਤਾਵੇਜ਼ਾਂ/ਜਾਣਕਾਰੀ ਨੂੰ ਸਬਮਿਟ ਕਰੋ (ਜੇ ਲੋੜ ਹੈ) | |
| ਬੈਂਕ ਦੁਆਰਾ ਐਪਲੀਕੇਸ਼ਨ ਦੇ ਨਤੀਜੇ ਦੀ ਸੂਚਨਾ | |

## 2. ਲੋੜੀਂਦੀ ਜਾਣਕਾਰੀ

ਹੋਰ ਵਿੱਤੀ ਕੇਂਦਰਾਂ ਦੇ ਸਮਾਨ, ਹੌਂਗ ਕੌਂਗ ਦੇ ਬੈਂਕਾਂ ਕੋਲ ਖਾਤਾ ਖੋਲ੍ਹਣ ਲਈ ਲੋੜੀਂਦੀ ਜਾਣਕਾਰੀ ਵਾਸਤੇ ਸਮਰੂਪੀ ਜਾਂਚ-ਸੂਚੀ ਨਹੀਂ ਹੁੰਦੀ ਹੈ, ਕਿਉਂਕਿ ਵਿਅਕਤੀਗਤ ਬੈਂਕ ਆਪਣੀਆਂ ਖੁਦ ਦੀਆਂ ਵਪਾਰਕ ਕਾਰਜ ਨੀਤੀਆਂ ਅਤੇ ਜੋਖਮ ਆਕਲਨਾਂ ਦੇ ਮੁਤਾਬਕ ਨੀਤੀਆਂ ਬਣਾਉਂਦੇ ਹਨ। ਹੋਰ ਤਾਂ ਹੋਰ, ਸਥਾਨਕ ਜ਼ਰੂਰਤਾਂ ਦੇ ਅਤਿਰਿਕਤ, ਕੁਝ ਬੈਂਕਾਂ ਨੂੰ ਆਪਣੇ ਮੁੱਖ ਦਫਤਰਾਂ ਜਾਂ ਵਿਦੇਸ਼ੀ ਅਧਿਕਾਰਤਾਵਾਂ ਦੁਆਰਾ ਲਾਜ਼ਮੀ ਬਣਾਈਆਂ ਗਈਆਂ ਜ਼ਰੂਰਤਾਂ ਜਾਂ ਮਿਆਰਾਂ ਦਾ ਅਨੁਪਾਲਣ ਕਰਨ ਦੀ ਲੋੜ ਵੀ ਹੁੰਦੀ ਹੈ। ਇਸਲਈ, ਇਹਨਾਂ ਬੈਂਕਾਂ ਦੇ ਨਾਲ ਖਾਤੇ ਖੋਲ੍ਹਣ ਲਈ ਲੋੜੀਂਦੀ ਜਾਣਕਾਰੀ ਵੱਖ-ਵੱਖ ਹੋ ਸਕਦੀ ਹੈ।

ਸਾਧਾਰਨ ਤੌਰ ‘ਤੇ, ਬੈਂਕ ਨਿੱਜੀ ਜਾਂ ਕਾਰਪੋਰੇਟ ਬੈਂਕ ਖਾਤਿਆਂ ਦੀਆਂ ਐਪਲੀਕੇਸ਼ਨਾਂ ‘ਤੇ ਕਾਰਵਾਈ ਕਰਦੇ ਸਮੇਂ ਹੇਠ ਲਿਖੀ ਜਾਣਕਾਰੀ ਹਾਸਲ ਕਰ ਸਕਦੇ ਹਨ ਜਾਂ ਉਹਨਾਂ ਨੂੰ ਸਬੰਧਤ ਅਸਲ ਦਸਤਾਵੇਜ਼ਾਂ ਦੀ ਲੋੜ ਹੋ ਸਕਦੀ ਹੈ:

(a) ਵਿਅਕਤੀਗਤ ਗ੍ਰਾਹਕ:

(i) ਪਛਾਣ ਦਸਤਾਵੇਜ਼, ਉਦਾਹਰਨ ਲਈ:

(A) ਸ਼ਨਾਖ਼ਤ ਕਾਰਡ

(B) ਯਾਤਰਾ ਦਸਤਾਵੇਜ਼

(ii) ਰਿਹਾਇਸ਼ੀ ਪਤੇ ਦੀ ਜਾਣਕਾਰੀ:

ਸ਼ੱਕ ਦੂਰ ਕਰਨ ਲਈ, ਬੈਂਕ ਨੂੰ, ਨਿਸ਼ਚਿਤ ਹਾਲਾਤਾਂ ਦੇ ਤਹਿਤ ਕਿਸੇ ਗ੍ਰਾਹਕ ਤੋਂ ਹੋਰ ਉਦੇਸ਼ਾਂ ਲਈ ਰਿਹਾਇਸ਼ੀ ਪਤੇ ਦੀ ਤਸਦੀਕ (ਉਗਰਾਹੀ ਦੇ ਸਬੰਧ ਵਿੱਚ) ਕਰਨ ਦੀ ਲੋੜ ਹੋ ਸਕਦੀ ਹੈ (ਉਦਾਹਰਨ ਲਈ, ਸਮੂਹਿਕ ਜ਼ਰੂਰਤਾਂ, ਹੋਰ ਸਥਾਨਕ ਜਾਂ ਵਿਦੇਸ਼ੀ ਕਾਨੂੰਨੀ ਅਤੇ ਨਿਯਾਮਕ ਜ਼ਰੂਰਤਾਂ)। ਅਜਿਹੇ ਹਾਲਾਤਾਂ ਵਿੱਚ, ਬੈਂਕ ਨੂੰ ਗ੍ਰਾਹਕ ਨੂੰ ਸਪਸ਼ਟਤਾ ਨਾਲ ਪਤੇ ਦੀ ਤਸਦੀਕੀ ਦੀ ਲੋੜ ਹੋਣ ਦੇ ਕਾਰਨਾਂ ਬਾਰੇ ਦੱਸਣਾ ਚਾਹੀਦਾ ਹੈ।

**ਕਿਰਪਾ ਕਰਕੇ ਨੋਟ ਕਰੋ ਕਿ ਉਪਰੋਕਤ ਦੱਸੇ ਅਨੁਸਾਰ ਖਾਤਾ ਖੋਲ੍ਹਣ ਲਈ ਲੋੜੀਂਦੀ ਜਾਣਕਾਰੀ ਸਿਰਫ਼ ਹਵਾਲੇ ਲਈ ਹੈ। ਅਸਲ ਹਾਲਾਤਾਂ (ਜਿਵੇਂ ਕਿ ਬਿਨੈਕਾਰਾਂ ਦੇ ਪਿਛੋਕੜ ਜਾਣਕਾਰੀ, ਬੇਨਤੀ ਕੀਤੀਆਂ ਬੈਂਕਿੰਗ ਸੇਵਾਵਾਂ, ਆਦਿ) ਅਤੇ ਉਹਨਾਂ ਦੇ ਜੋਖਮ ਆਕਲਨਾਂ ਦੇ ਅਨੁਸਾਰ, ਬੈਂਕ ਬਿਨੈਕਾਰਾਂ ਲਈ ਇਹ ਜ਼ਰੂਰੀ ਬਣਾ ਸਕਦੇ ਹਨ ਕਿ ਉਹ ਹੋਰ ਕਿਸਮਾਂ ਦੀ ਜਾਂ ਅਤਿਰਿਕਤ ਜਾਣਕਾਰੀ ਅਤੇ ਲਿਖਤੀ ਦਸਤਾਵੇਜ਼ ਸਬਮਿਟ ਕਰਨ, ਉਦਾਹਰਨ ਲਈ, Foreign Account Tax Compliance Act (FATCA) ਅਤੇ Automatic Exchange of Financial Account Information (AEOI) ਆਦਿ ਨਾਲ ਸਬੰਧਤ ਜਾਣਕਾਰੀ ਅਤੇ ਦਸਤਾਵੇਜ਼। ਗ੍ਰਾਹਕ ਲੋੜੀਂਦੀ ਜਾਣਕਾਰੀ ਦੀ ਜਾਂਚ ਕਰਨ ਲਈ ਬੈਂਕਾਂ ਦੇ ਸਬੰਧਤ ਅਧਿਕਾਰੀਆਂ ਨਾਲ ਸੰਪਰਕ ਕਰ ਸਕਦੇ ਹਨ ਜਾਂ ਉਹਨਾਂ ਦੀਆਂ ਵੈਬਸਾਈਟਾਂ 'ਤੇ ਜਾ ਸਕਦੇ ਹਨ।**

(b) ਕਾਰਪੋਰੇਟ ਗ੍ਰਾਹਕ:

(i) ਕਾਰਪੋਰੇਟ ਪਛਾਣ ਦਸਤਾਵੇਜ਼, ਉਦਾਹਰਨ ਲਈ:

(A) ਸ਼ੁਰੂ ਹੋਣ ਦਾ ਸਰਟੀਫਿਕੇਟ

(B) ਕਿਸੇ ਕੰਪਨੀ ਦੀ ਰਜਿਸਟਰੀ ਵਲੋਂ ਰਿਪੋਰਟ

(C) ਅਹੁਦੇਦਾਰੀ ਦਾ ਸਰਟੀਫਿਕੇਟ

(D) ਵਧੀਆ ਪਦਵੀ ਦਾ ਸਰਟੀਫਿਕੇਟ

(E) ਰਜਿਸਟਰੀ ਦਾ ਰਿਕਾਰਡ

(F) ਵਸੀਕੇ ਦਾ ਸਾਂਝਦਾਰੀ ਇਕਰਾਰਨਾਮਾ ਜਾਂ

(G) ਸੰਵਿਧਾਨਿਕ ਦਸਤਾਵੇਜ਼

(ii) ਰਜਿਸਟਰਡ ਦਫਤਰ ਅਤੇ ਕਾਰੋਬਾਰ ਦੀ ਮੁੱਖ ਥਾਂ ਦੇ ਪਤੇ ਦੀ ਜਾਣਕਾਰੀ (ਜੇ ਰਜਿਸਟਰਡ ਦਫਤਰ ਦੇ ਪਤੇ ਤੋਂ ਵੱਖਰਾ ਹੈ)

(iii) ਲਾਹੇਵੰਦ ਮਾਲਕ(ਕਾਂ) ਦੀ ਜਾਣਕਾਰੀ, ਉਦਾਹਰਨ ਲਈ:

(A) ਲਾਹੇਵੰਦ ਮਾਲਕ(ਕਾਂ) ਦਾ ਪਛਾਣ ਦਸਤਾਵੇਜ਼

(B) ਮਾਲਕੀ ਦੇ ਵੇਰਵੇ ਅਤੇ ਕੰਪਨੀ ਦੀ ਨਿਯੰਤ੍ਰਣ ਬਣਤਰ

(iv) ਖਾਤੇ ਦਾ ਉਦੇਸ਼ ਅਤੇ ਨਿਯਤ ਕਿਸਮ, ਉਦਾਹਰਨ ਲਈ:

(A) ਖਾਤੇ ਦਾ ਉਦੇਸ਼

(B) ਖਾਤੇ ਦੀਆਂ ਅਪੇਖਿਅਤ ਗਤੀਵਿਧੀਆਂ

(C) ਕਾਰੋਬਾਰ ਦੀ ਕਿਸਮ ਅਤੇ ਸੰਚਾਲਨ ਦਾ ਸਾਧਨ

(v) ਗ੍ਰਾਹਕ ਦੀ ਖਾਤਰ ਕੰਮ ਕਰ ਰਹੇ ਵਿਅਕਤੀ ਦੀ ਜਾਣਕਾਰੀ, ਉਦਾਹਰਨ ਲਈ:

(A) ਗ੍ਰਾਹਕ ਦੀ ਖਾਤਰ ਕੰਮ ਕਰ ਰਹੇ ਵਿਅਕਤੀ ਦਾ ਪਛਾਣ ਦਸਤਾਵੇਜ਼

(B) ਅਧਿਕਾਰ-ਸੌਂਪਣੀ ਦਸਤਾਵੇਜ਼

**ਕਿਰਪਾ ਕਰਕੇ ਨੋਟ ਕਰੋ ਕਿ ਉਪਰੋਕਤ ਦੱਸੇ ਅਨੁਸਾਰ ਖਾਤਾ ਖੋਲ੍ਹਣ ਲਈ ਲੋੜੀਂਦੀ ਜਾਣਕਾਰੀ ਸਿਰਫ਼ ਹਵਾਲੇ ਲਈ ਹੈ। ਅਸਲ ਹਾਲਾਤਾਂ (ਜਿਵੇਂ ਕਿ ਬਿਨੈਕਾਰਾਂ ਦੇ ਪਿਛੋਕੜ ਜਾਣਕਾਰੀ, ਬੇਨਤੀ ਕੀਤੀਆਂ ਬੈਂਕਿੰਗ ਸੇਵਾਵਾਂ, ਆਦਿ) ਅਤੇ ਉਹਨਾਂ ਦੇ ਜੋਖਮ ਆਕਲਨਾਂ ਦੇ ਅਨੁਸਾਰ, ਬੈਂਕ ਬਿਨੈਕਾਰਾਂ ਲਈ ਇਹ ਜ਼ਰੂਰੀ ਬਣਾ ਸਕਦੇ ਹਨ ਕਿ ਉਹ ਹੋਰ ਕਿਸਮਾਂ ਦੀ ਜਾਂ ਅਤਿਰਿਕਤ ਜਾਣਕਾਰੀ ਅਤੇ ਲਿਖਤੀ ਦਸਤਾਵੇਜ਼ ਸਬਮਿਟ ਕਰਨ, ਉਦਾਹਰਨ ਲਈ, Foreign Account Tax Compliance Act (FATCA) ਅਤੇ Automatic Exchange of Financial Account Information (AEOI) ਆਦਿ ਨਾਲ ਸਬੰਧਤ ਜਾਣਕਾਰੀ ਅਤੇ ਦਸਤਾਵੇਜ਼। ਗ੍ਰਾਹਕ ਲੋੜੀਂਦੀ ਜਾਣਕਾਰੀ ਦੀ ਜਾਂਚ ਕਰਨ ਲਈ ਬੈਂਕਾਂ ਦੇ ਸਬੰਧਤ ਅਧਿਕਾਰੀਆਂ ਨਾਲ ਸੰਪਰਕ ਕਰ ਸਕਦੇ ਹਨ ਜਾਂ ਉਹਨਾਂ ਦੀਆਂ ਵੈਬਸਾਈਟਾਂ 'ਤੇ ਜਾ ਸਕਦੇ ਹਨ।**

## 3. ਜੇ ਐਪਲੀਕੇਸ਼ਨ ਅਸਵੀਕਾਰ ਹੋ ਜਾਂਦੀ ਹੈ ਤਾਂ ਕੀ?

(a) ਸਾਧਾਰਨ ਤੌਰ 'ਤੇ, ਬੈਂਕਾਂ ਨੂੰ ਖਾਤਾ ਖੋਲ੍ਹਣ ਲਈ ਐਪਲੀਕੇਸ਼ਨਾਂ ਨੂੰ ਅਸਵੀਕਾਰ ਕਰਨ ਦੇ ਕਾਰਨ ਪ੍ਰਦਾਨ ਕਰਨੇ ਚਾਹੀਦੇ ਹਨ। ਹੋਰ ਤਾਂ ਹੋਰ, ਬੈਂਕਾਂ ਨੇ ਅਸਫ਼ਲ ਐਪਲੀਕੇਸ਼ਨਾਂ ਲਈ ਪੜਚੋਲ ਕ੍ਰਿਆ-ਪ੍ਰਣਾਲੀ ਸਥਾਪਿਤ ਕੀਤੀ ਹੈ। ਅਸਵੀਕਾਰ ਕੀਤੇ ਗਏ ਬਿਨੈਕਾਰ ਸਬੰਧਤ ਬੈਂਕਾਂ ਨੂੰ ਉਹਨਾਂ ਦੀਆਂ ਖਾਤਾ ਖੋਲ੍ਹਣ ਦੀਆਂ ਐਪਲੀਕੇਸ਼ਨਾਂ ਦਾ ਦੁਬਾਰਾ ਮੁਆਇਨਾ ਕਰਨ ਲਈ ਕਹਿ ਸਕਦੇ ਹਨ।

(b) ਖਾਤਾ ਖੋਲ੍ਹਣ ਲਈ ਕਿਸੇ ਹੋਰ ਬੈਂਕ ਕੋਲ ਜਾਓ। ਕਿਰਪਾ ਕਰਕੇ ਬੈਂਕਾਂ ਦੇ ਸੰਪਰਕ ਵੇਰਵੇ ਦੇਖੋ

(c) ਟਿੱਪਣੀਆਂ ਜਾਂ ਪੁੱਛ ਗਿੱਛ ਕਰਨ ਲਈ HKMA (ਈਮੇਲ: accountopening@hkma.gov.hk) ਨਾਲ ਸੰਪਰਕ ਕਰੋ।

## 4. ਖਾਤਾ ਜਾਣਕਾਰੀ ਨੂੰ ਅੱਪਡੇਟ ਕਰਨਾ

AML/CFT ਵਿਚਲੇ ਅੰਤਰਰਾਸ਼ਟਰੀ ਮਿਆਰਾਂ ਦੇ ਅਨੁਸਾਰ, ਖਾਤਾ ਖੋਲ੍ਹਣ ਲਈ ਐਪਲੀਕੇਸ਼ਨਾਂ ਦੇ ਨਾਲ ਕੰਮ ਕਰਦੇ ਸਮੇਂ CDD ਪ੍ਰਕਿਰਿਆ ਨੂੰ ਕਰਾਉਣ ਦੇ ਅਤਿਰਿਕਤ, ਬੈਂਕਾਂ ਨੂੰ ਨਿਯਮਿਤ ਆਧਾਰ ਉੱਤੇ ਮੌਜੂਦਾ ਗ੍ਰਾਹਕਾਂ ਉੱਤੇ ਜਾਣਕਾਰੀ ਦੀ ਪੜਚੋਲ ਕਰਨ ਅਤੇ ਇਸ ਨੂੰ ਅੱਪਡੇਟ ਕਰਨ ਦੀ ਲੋੜ ਹੁੰਦੀ ਹੈ। ਪੜਚੋਲ ਦੀ ਵਾਰਵਾਰਤਾ ਅਤੇ ਸੀਮਾ ਸਬੰਧਤ ਗ੍ਰਾਹਕ ਦੇ ਜੋਖਮ ਪ੍ਰੋਫਾਈਲ ਉੱਤੇ ਨਿਰਭਰ ਕਰੇਗੀ। ਇਸਲਈ, ਤੁਸੀਂ ਬੈਂਕਾਂ ਵਲੋਂ ਪੱਤਰ ਪ੍ਰਾਪਤ ਕਰ ਸਕਦੇ ਹੋ, ਜਿਸ ਵਿੱਚ ਤੁਹਾਨੂੰ ਗ੍ਰਾਹਕ ਦੀ ਜਾਣਕਾਰੀ ਜਾਂ ਖਾਤੇ ਦੀਆਂ ਗਤੀਵਿਧੀਆਂ ਨੂੰ ਅੱਪਡੇਟ ਕਰਨ ਦੀ ਲੋੜ ਹੁੰਦੀ ਹੈ, ਭਾਵੇਂ ਬੈਂਕ ਖਾਤਿਆਂ ਨੂੰ ਕਈ ਸਾਲਾਂ ਤੋਂ ਬਰਕਰਾਰ ਰੱਖਿਆ ਗਿਆ ਹੈ। ਇਸਦੇ ਬਾਵਜੂਦ, ਬੈਂਕਾਂ ਨੂੰ ਇਸ ਪ੍ਰਕਿਰਿਆ ਵਿੱਚ ਗ੍ਰਾਹਕਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਗ੍ਰਾਹਕਾਂ ਨੂੰ ਬੈਂਕਾਂ ਦੀਆਂ ਜਾਣਕਾਰੀ ਸੰਬੰਧੀ ਬੇਨਤੀਆਂ ਨੂੰ ਪੂਰਾ ਕਰਨ ਵਿੱਚ ਮੁਸ਼ਕਲ ਆਉਂਦੀ ਹੈ, ਉਹ ਚਰਚਾ ਕਰਨ ਲਈ ਬੈਂਕਾਂ ਨੂੰ ਕਾਲ ਕਰ ਸਕਦੇ ਹਨ।

ਬਿਲਕੁਲ ਤਾਜ਼ਾ ਜਾਣਕਾਰੀ ਨਾ ਸਿਰਫ਼ ਗ੍ਰਾਹਕਾਂ ਨੂੰ ਧੋਖਾਧੜੀ ਅਤੇ ਵਿੱਤੀ ਅਪਰਾਧ ਦੇ ਜੋਖਮ ਤੋਂ ਬਚਾਉਣ ਵਿੱਚ ਬੈਂਕਾਂ ਦੀ ਮਦਦ ਕਰਦੀ ਹੈ, ਪਰ ਬੈਂਕਾਂ ਨੂੰ ਗ੍ਰਾਹਕਾਂ ਦੀਆਂ ਜ਼ਰੂਰਤਾਂ ਨੂੰ ਬੇਹਤਰ ਢੰਗ ਨਾਲ ਸਮਝਣ ਦੇ ਯੋਗ ਬਣਾਉਂਦੀ ਹੈ ਅਤੇ ਸਭ ਤੋਂ ਉਚਿਤ ਸੇਵਾਵਾਂ ਅਤੇ ਉਤਪਾਦ ਪ੍ਰਦਾਨ ਕਰਦੀ ਹੈ।

## 5. ਬੈਂਕਾਂ ਨੂੰ ਹੇਠ ਲਿਖਿਆ ਨਹੀਂ ਕਰਨਾ ਚਾਹੀਦਾ...

1. CDD ਉਪਾਅ ਕਰਦੇ ਸਮੇਂ, ਬੈਂਕਾਂ ਨੂੰ ਆਪਣੇ ਗ੍ਰਾਹਕਾਂ ਨੂੰ ਬੇਤੁਕੀਆਂ ਬੇਨਤੀਆਂ ਨਹੀਂ ਕਰਨੀਆਂ ਚਾਹੀਦੀਆਂ ਜੋ ਜੋਖਮ ਆਕਲਨ ਦੇ ਲਈ ਬੇਮੇਲ ਜਾਂ ਅਸਬੰਧਤ ਹਨ। ਇਹਨਾਂ ਵਿੱਚ ਸ਼ਾਮਲ ਹੋ ਸਕਦਾ ਹੈ, ਉਦਾਹਰਨ ਲਈ:

   (a) ਵਿਦੇਸ਼ੀ ਕਾਰਪੋਰੇਟ ਦੇ ਸਾਰੇ ਡਾਇਰੈਕਟਰਾਂ ਅਤੇ ਲਾਹੇਵੰਦ ਮਾਲਕਾਂ ਲਈ ਖਾਤਾ ਖੋਲ੍ਹਣ ਦੇ ਸਮੇਂ ਮੌਜੂਦ ਹੋਣਾ ਜ਼ਰੂਰੀ ਬਣਾਉਣਾ;

   (b) ਇਹ ਹੁਕਮ ਦੇਣਾ ਕਿ ਕਿਸੇ ਵਿਦੇਸ਼ੀ ਕੰਪਨੀ ਦੇ ਸਾਰੇ ਦਸਤਾਵੇਜ਼ ਹੌਂਗ ਕੌਂਗ ਵਿਚਲੇ ਕਿਸੇ ਪ੍ਰਮਾਣੀਕਰਣ ਵਿਅਕਤੀ ਦੁਆਰਾ ਪ੍ਰਮਾਣਿਤ ਕੀਤੇ ਜਾਂਦੇ ਹਨ;

   (c) ਇੱਕ ਨਵੀਂ ਕੰਪਨੀ ਨੂੰ ਲੰਮੇ ਸਮੇਂ ਤੋਂ ਸਥਾਪਿਤ ਇੱਕ ਕੰਪਨੀ ਦੀ ਤਰ੍ਹਾਂ ਇਸਦੇ ਟਰੈਕ ਰਿਕਾਰਡ, ਵਪਾਰ ਯੋਜਨਾ ਅਤੇ ਭਵਿੱਖ ਦੀ ਆਮਦਨੀ ਬਾਰੇ ਸਮਾਨ ਪੱਧਰ ਦੇ ਵੇਰਵੇ ਪ੍ਰਦਾਨ ਕਰਨ ਲਈ ਬੇਨਤੀ ਕਰਨੀ;

   (d) ਸਾਰੇ ਬਿਨੈਕਾਰਾਂ ਲਈ ਹੌਂਗ ਕੌਂਗ ਵਪਾਰ ਇੰਦਰਾਜ ਸਰਟੀਫਿਕੇਟ ਦੀ ਅਪੇਖਿਆ ਕਰਨੀ ਜਾਂ ਸਾਰੀਆਂ ਵਿਦੇਸ਼ੀ ਕੰਪਨੀਆਂ ਲਈ ਇੱਕ ਹੌਂਗ ਕੌਂਗ ਦਫਤਰ ਦੇ ਸਬੂਤ ਦੀ ਅਪੇਖਿਆ ਕਰਨੀ, ਭਾਵੇਂ ਵਪਾਰ ਦਾ ਮੌਡਲ ਜਾਂ ਸੰਚਾਲਨ ਸਾਧਨ ਕੋਈ ਵੀ ਹੋਵੇ;

(e) ਕਈ ਵਾਰ, ਕਈ ਦਹਾਕੇ ਪਹਿਲਾਂ ਦੀ, ਪੈਸੇ ਦੇ ਸਰੋਤਾਂ ਉੱਤੇ ਵੱਡੀ ਜਾਂ ਬਹੁਤ ਵਿਸਤਾਰ ਵਿੱਚ ਜਾਣਕਾਰੀ ਨੂੰ ਜ਼ਰੂਰੀ ਬਣਾਉਣਾ, ਜਿਸਦਾ ਪੇਸ਼ ਕੀਤੀ ਗਈ ਸੇਵਾ ਦੇ ਸਬੰਧ ਜਾਂ ਕਿਸਮ ਦੁਆਰਾ ਪ੍ਰਸਤੁਤ ਕੀਤੇ ਜੋਖਮਾਂ ਨਾਲ ਕੋਈ ਲੈਣਾ-ਦੇਣਾ ਨਹੀਂ ਹੈ (ਜਿਵੇਂ MPF ਖਾਤਾ, ਛੋਟੀਆਂ ਬਕਾਇਆ ਰਕਮਾਂ ਦੇ ਨਾਲ ਬੁਨਿਆਦੀ ਬੈਂਕਿੰਗ ਸੇਵਾਵਾਂ), ਜਿਸ ਨੂੰ ਪ੍ਰਦਾਨ ਕਰਨਾ ਗ੍ਰਾਹਕ ਲਈ ਔਖਾ ਜਾਂ ਅਸੰਭਵ ਹੁੰਦਾ ਹੈ;

(f) ਅਣਉਚਿਤ ਤੌਰ 'ਤੇ ਉਚੇਰੇ ਮਾਪਦੰਡਾਂ ਦੇ ਆਧਾਰ ਉੱਤੇ ਖਾਤਾ ਖੋਲ੍ਹਣਾ ਅਸਵੀਕਾਰ ਕਰਨਾ, ਜਿਵੇਂ ਕਿ ਵਿਕਰੀ ਦਾ ਅਪੇਖਿਅਤ ਜਾਂ ਵਾਸਤਵਿਕ ਟਰਨਓਵਰ।

2. ਬੈਂਕਾਂ ਨੂੰ ਪੈਸਿਆਂ ਦੇ ਪ੍ਰਬੰਧਨ ਦੇ ਨਿਵੇਸ਼ ਜਾਂ ਬੀਮਾ ਉਤਪਾਦਾਂ ਦੀ ਖਰੀਦਾਰੀ ਨੂੰ ਜਾਂ ਵੱਡੀ ਮਾਤਰਾ ਵਿੱਚ ਸ਼ੁਰੂਆਤੀ ਰਕਮ ਜਮ੍ਹਾਂ ਕਰਨ ਨੂੰ ਬੈਂਕ ਖਾਤਾ ਖੋਲ੍ਹਣ ਦੀ ਇੱਕ ਸ਼ਰਤ ਨਹੀਂ ਬਣਾਉਣਾ ਚਾਹੀਦਾ, ਜਾਂ ਇਹਨਾਂ ਗਤੀਵਿਧੀਆਂ ਨੂੰ ਬੈਂਕ ਖਾਤੇ ਖੋਲ੍ਹਣ ਦੀ ਸਫਲਤਾ ਜਾਂ ਪ੍ਰੋਸੈਸਿੰਗ ਸਮੇਂ ਦੇ ਮੌਕੇ ਦੇ ਨਾਲ ਨਹੀਂ ਜੋੜਨਾ ਚਾਹੀਦਾ।

## 6. HKMA ਦਾ ਰੋਲ

HKMA ਨੇ ਕੁਝ ਕਾਰਪੋਰੇਟ ਗ੍ਰਾਹਕਾਂ ਦੁਆਰਾ ਸਾਮ੍ਹਣਾ ਕੀਤੀ ਗਈ ਖਾਤਾ ਖੋਲ੍ਹਣ ਦੀ ਸਮੱਸਿਆ ਦੇ ਨਾਲ ਨਿਪਟਣ ਲਈ ਬਹੁਤ ਸਾਰੇ ਕਦਮ ਚੁੱਕੇ ਹਨ। ਸਾਡੇ ਉਦੇਸ਼ ਹੌਂਗ ਕੌਂਗ ਵਿੱਚ ਇੱਕ ਤਕੜੀ AML/CFT ਪੱਧਤੀ ਨੂੰ ਬਰਕਰਾਰ ਰੱਖਣਾ ਹੈ, ਜੋ ਕਾਨੂੰਨੀ ਕਾਰੋਬਾਰਾਂ ਅਤੇ ਆਮ ਨਾਗਰਿਕਾਂ ਦੀ ਬੁਨਿਆਦੀ ਬੈਂਕਿੰਗ ਸੇਵਾਵਾਂ ਤਕ ਪਹੁੰਚ ਨੂੰ ਕਮਜ਼ੋਰ ਨਹੀਂ ਕਰਦੀ।

### *(a) ਕੀ ਹੌਂਗ ਕੌਂਗ ਵਿੱਚ ਖਾਤਾ ਖੋਲ੍ਹਣ ਦੀ ਸਮੱਸਿਆ ਚੱਲ ਰਹੀ ਹੈ?*

HKMA ਦੁਆਰਾ ਇਕੱਤਰ ਕੀਤੀਆਂ ਟਿੱਪਣੀਆਂ ਅਤੇ ਜਾਣਕਾਰੀ ਦੇ ਆਧਾਰ ਉੱਤੇ, ਵਿਦੇਸ਼ੀ ਛੋਟੇ ਅਤੇ ਮੱਧਮ-ਆਕਾਰ ਦੇ ਉਦਯੋਗਾਂ (SMEs) ਅਤੇ ਨਵੀਆਂ ਬਣੀਆਂ ਕੰਪਨੀਆਂ ਦੁਆਰਾ ਬੈਂਕ ਖਾਤੇ ਖੋਲ੍ਹਣ ਲਈ ਸਾਮ੍ਹਣਾ ਕੀਤੀਆਂ ਜਾਂਦੀਆਂ ਸਮੱਸਿਆਵਾਂ ਪੂਰੇ ਉਦਯੋਗ ਦੀ ਸਮੱਸਿਆ ਹੁੰਦੀ ਨਹੀਂ ਜਾਪਦੀ। ਇਹ ਸਮੱਸਿਆ ਇੱਕ ਜਾਂ ਦੋ ਅੰਤਰਰਾਸ਼ਟਰੀ ਬੈਂਕਾਂ ਨਾਲ ਸਬੰਧਤ ਹੈ ਜੋ ਆਮ ਤੌਰ 'ਤੇ ਬੈਂਕ ਖਾਤਾ ਖੋਲ੍ਹਣ ਦੀ ਕੋਸ਼ਿਸ਼ ਕਰ ਰਹੀਆਂ ਕਈ ਕੰਪਨੀਆਂ ਲਈ ਪਹਿਲੀ ਥਾਂ ਹੁੰਦੇ ਹਨ। HKMA ਦੁਆਰਾ ਸਤੰਬਰ 2016 ਵਿੱਚ ਸਾਰੇ ਬੈਂਕਾਂ ਨੂੰ "ਜੋਖਮ ਘਟਾਉਣ ਅਤੇ ਵਿੱਤੀ ਸਮਾਵੇਸ਼" ਉੱਤੇ ਇੱਕ ਸਰਕੂਲਰ ਜਾਰੀ ਕਰਨ ਤੋਂ ਬਾਅਦ, ਇਸ ਸਥਿਤੀ ਵਿੱਚ ਕੁਝ ਸੁਧਾਰ ਹੋਇਆ ਹੈ।

### *(b) ਖਾਤਾ ਖੋਲਣ ਦੀ ਸਮੱਸਿਆ ਦੇ ਨਾਲ ਨਿਪਟਣ ਲਈ HKMA ਨੇ ਕੀ ਕੀਤਾ ਹੈ?*

HKMA ਬੈਂਕ ਖਾਤੇ ਖੋਲ੍ਹਣ ਵਿਚਲੀਆਂ ਮੁਸ਼ਕਲਾਂ ਨਾਲ ਸਬੰਧਤ ਸਮੱਸਿਆ ਨੂੰ ਬਹੁਤ ਜ਼ਿਆਦਾ ਮਹੱਤਵ ਦਿੰਦਾ ਹੈ, ਅਤੇ ਹੇਠ ਲਿਖੇ ਸਮੇਤ ਬਹੁਤ ਸਾਰੇ ਫੋਲੋ-ਅੱਪ ਕੰਮ ਨੂੰ ਚਾਲੂ ਕੀਤਾ ਹੈ:

(i) ਅਸੀਂ ਸਥਿਤੀ ਨੂੰ ਡੂੰਘਾਈ ਨਾਲ ਅਤੇ ਪੂਰੀ ਤਰ੍ਹਾਂ ਸਮਝਣ ਲਈ ਵਿਦੇਸ਼ੀ ਅਤੇ ਸਥਾਨਕ ਕਾਮਰਸ ਚੈਂਬਰਾਂ ਅਤੇ SME ਐਸੋਸਿਏਸ਼ਨਾਂ ਸਮੇਤ ਕਈ ਹਿੱਸੇਦਾਰਾਂ ਨੂੰ ਸ਼ਾਮਲ ਕੀਤਾ ਹੈ, ਬੈਂਕ ਖਾਤੇ ਖੋਲ੍ਹਣ ਵਿੱਚ ਮੁਸ਼ਕਲਾਂ ਨਾਲ ਸਬੰਧਤ ਵਿਸ਼ੇਸ਼ ਘਟਨਾਵਾਂ ਦੇ ਵੇਰਵੇ ਇਕੱਤਰ ਕੀਤੇ ਹਨ, ਅਤੇ ਬੈਂਕਾਂ ਦੇ ਨਾਲ ਉਸ ਅਨੁਸਾਰ ਮਾਮਲਿਆਂ ਦੀ ਪੈਰਵਾਈ ਕੀਤੀ ਹੈ।

(ii) HKMA ਨੇ 8 ਸਤੰਬਰ, 2016 ਨੂੰ ਸਾਰੇ ਬੈਂਕਾਂ ਲਈ "ਜੋਖਮ ਘਟਾਉਣ ਅਤੇ ਵਿੱਤੀ ਸਮਾਵੇਸ਼" ਉੱਤੇ ਇੱਕ ਸਰਕੂਲਰ ਜਾਰੀ ਕੀਤਾ, ਅਤੇ ਦੋਹਰਾਇਆ ਕਿ ਬੈਂਕਾਂ ਨੂੰ ਖਾਤਾ ਖੋਲ੍ਹਣ ਸਬੰਧੀ ਐਪਲੀਕੇਸ਼ਨਾਂ ਨਾਲ ਨਿਪਟਣ ਲਈ ਅਤੇ ਮੌਜੂਦਾ ਗ੍ਰਾਹਕਾਂ ਲਈ ਚਾਲੂ ਸਹਿਯੋਗ ਦਾ ਸੰਚਾਲਨ ਕਰਨ ਵਿੱਚ ਇੱਕ "ਜੋਖਮ-ਆਧਾਰਿਤ" ਢੁਕਾਅ ਅਪਣਾਉਣਾ ਚਾਹੀਦਾ ਹੈ। ਬੈਂਕਾਂ ਨੂੰ ਸਾਰੇ ਮੌਜੂਦਾ ਅਤੇ ਭਾਵੀ ਗ੍ਰਾਹਕਾਂ ਦੇ ਨਾਲ ਹੇਠ ਲਿਖੇ ਸਮੇਤ, ਮੁਨਾਸਬ ਅਤੇ ਨਿਰਪੱਖ ਵਿਵਹਾਰ ਨੂੰ ਵੀ ਯਕੀਨੀ ਬਣਾਉਣਾ ਚਾਹੀਦਾ ਹੈ:

(A) CDD ਪ੍ਰਕਿਰਿਆ ਲਈ ਲੋੜੀਂਦੀ ਜਾਣਕਾਰੀ ਅਤੇ ਲਿਖਤੀ ਦਸਤਾਵੇਜ਼ਾਂ ਨੂੰ ਸਪਸ਼ਟਤਾ ਨਾਲ ਤੈਅ ਕਰਕੇ, ਬੇਨਤੀ ਕੀਤੀ ਜਾਣਕਾਰੀ ਲਈ ਤਰਕਪੂਰਣ ਵਿਆਖਿਆ ਨੂੰ ਸਮਝਾ ਕੇ, ਗ੍ਰਾਹਕਾਂ ਨੂੰ ਕਦਮ ਚੁੱਕਣ ਜਾਂ ਵਿਕਲਪਾਂ ਨੂੰ ਪ੍ਰਦਾਨ ਕਰਨ ਵਿੱਚ ਮਦਦ ਕਰਕੇ ਖਾਤਾ ਖੋਲ੍ਹਣ ਅਤੇ CDD ਪ੍ਰਕਿਰਿਆ ਦੀ ਪਾਰਦਰਸ਼ਕਤਾ ਨੂੰ ਵਧਾਉਣਾ, ਜੋ CDD ਪ੍ਰਕਿਰਿਆ ਨੂੰ ਸੰਤੁਸ਼ਟ ਕਰਨ ਵਿੱਚ ਮਦਦ ਕਰ ਸਕਦਾ ਹੈ, ਅਤੇ ਅਸਫ਼ਲ ਬਿਨੈਕਾਰਾਂ ਲਈ ਪੜਚੋਲ ਕ੍ਰਿਆ-ਪ੍ਰਣਾਲੀ ਸ਼ੁਰੂ ਕਰਨਾ;

(B) ਗ੍ਰਾਹਕਾਂ ਨੂੰ, ਉਦਾਹਰਨ ਲਈ, ਉਹਨਾਂ ਦੀਆਂ ਐਪਲੀਕੇਸ਼ਨਾਂ ਦੀ ਤਰੱਕੀ ਬਾਰੇ ਆਰਜ਼ੀ ਅੱਪਡੇਟਾਂ ਪ੍ਰਦਾਨ ਕਰਕੇ, ਉਹਨਾਂ ਦੀਆਂ ਐਪਲੀਕੇਸ਼ਨਾਂ ਦੇ ਨਤੀਜਿਆਂ ਦੀ ਸਮੇਂ ਸਿਰ ਫੀਡਬੈਕ ਪ੍ਰਦਾਨ ਕਰਕੇ, ਅਤੇ ਜਦੋਂ ਕੋਈ ਐਪਲੀਕੇਸ਼ਨ ਅਸਵੀਕਾਰ ਹੋ ਜਾਂਦੀ ਹੈ, ਤਾਂ ਢੁਕਵੇਂ ਹੋਣ ਵਜੋਂ ਅਸਵੀਕਾਰ ਹੋਣ ਲਈ ਕਾਰਨ ਦੇ ਕੇ, ਗ੍ਰਾਹਕਾਂ ਦੇ ਨਾਲ ਪ੍ਰਭਾਵੀ ਸੰਚਾਰ ਬਰਕਰਾਰ ਰੱਖਣਾ; ਅਤੇ

(C) ਮੂਹਰੇ ਪੇਸ਼ ਹੋਣ ਵਾਲੇ ਕਰਮਚਾਰੀਆਂ ਨੂੰ ਢੁਕਵੀਂ ਸਿਖਲਾਈ ਪ੍ਰਦਾਨ ਕਰਨਾ, ਤਾਂ ਜੋ ਸਬੰਧਤ ਮਾਪਾਂ ਦਾ ਇਕਸਾਰ ਲਾਗੂ ਹੋਣਾ ਯਕੀਨੀ ਬਣਾਇਆ ਜਾਵੇ;

(iii) HKMA ਨੇ ਆਮ ਤੌਰ 'ਤੇ ਗ਼ਲਤ ਅਰਥ ਕੱਢੀਆਂ ਕੁਝ CDD ਜ਼ਰੂਰਤਾਂ ਦੇ ਸਪਸ਼ਟੀਕਰਨ ਲਈ, ਅੱਗੇ 29 ਸਤੰਬਰ 2016 ਨੂੰ ਅਤੇ 25 ਮਈ 2017 ਨੂੰ "CDD ਉੱਤੇ ਅਕਸਰ ਪੁੱਛੇ ਜਾਣ ਵਾਲੇ ਸਵਾਲ" ਜਾਰੀ ਕੀਤੇ। ਇਹਨਾਂ ਅਕਸਰ ਪੁੱਛੇ ਜਾਣ ਵਾਲੇ ਸਵਾਲਾਂ ਨੂੰ HKMA ਵਲੋਂ ਮਿਲੀ ਰਾਏ ਦੇ ਨਾਲ Hong Kong Association of Banks ਦੁਆਰਾ "AML/CFT ਦੇ ਸਬੰਧ ਵਿੱਚ ਅਕਸਰ ਪੁੱਛੇ ਜਾਣ ਵਾਲੇ ਸਵਾਲ" ਵਿੱਚ ਸੰਗਠਿਤ ਕੀਤਾ ਗਿਆ ਹੈ, ਅਤੇ 31 ਅਕਤੂਬਰ 2018 (ਆਖਰੀ ਵਾਰ 30 ਸਤੰਬਰ 2020 ਨੂੰ ਅੱਪਡੇਟ ਕੀਤਾ) ਨੂੰ ਜਾਰੀ ਕੀਤਾ ਗਿਆ।

(iv) HKMA ਨੇ 11 ਅਕਤੂਬਰ 2017 ਨੂੰ ਬੈਂਕਾਂ ਨੂੰ ਇਹ ਸੂਚਨਾ ਦੇਣ ਲਈ ਕਿ ਐਂਟੀ-ਮਨੀ ਲਾਂਡਰਿੰਗ ਅਤੇ ਕਾਊਂਟਰ-ਟੈਰਰਿਸਟ ਫਾਈਨਾਂਸਿੰਗ (ਅਧਿਕਾਰ-ਪ੍ਰਾਪਤ ਸੰਸਥਾਵਾਂ ਲਈ) ਉੱਤੇ ਤੈਅ ਕੀਤੇ ਦਿਸ਼ਾ-ਨਿਰਦੇਸ਼ ਵਿੱਚ ਮੌਜੂਦਾ ਸਮੇਂ ਪਤਾ ਤਸਦੀਕੀ ਜ਼ਰੂਰਤਾਂ ਨੂੰ 2018 ਵਿੱਚ ਕਾਨੂੰਨੀ ਤੌਰ ਤੇ ਹਟਾ ਦਿੱਤਾ ਜਾਵੇਗਾ, ਕਾਲੇ ਪੈਸੇ ਦੀ ਚੋਰੀ ਅਤੇ ਅੱਤਵਾਦੀ ਗਤੀਵਿਧੀਆਂ ਲਈ ਪੈਸੇ ਲਗਾਉਣ ਉੱਤੇ ਦਿਸ਼ਾ-ਨਿਰਦੇਸ਼ - ਪਤਾ ਤਸਦੀਕੀ ਜ਼ਰੂਰਤਾਂ ਨੂੰ ਵੀ ਜਾਰੀ ਕੀਤਾ। ਇਸ ਤੋਂ ਬਾਅਦ, ਦਿਸ਼ਾ-ਨਿਰਦੇਸ਼ ਨੂੰ ਅਕਤੂਬਰ 2018 ਵਿੱਚ ਸੋਧਿਆ ਗਿਆ ਸੀ ਅਤੇ ਬੈਂਕਾਂ ਨੂੰ ਸਿਰਫ਼ ਗ੍ਰਾਹਕਾਂ ਦੀ ਪਤਾ ਜਾਣਕਾਰੀ ਇਕੱਤਰ ਕਰਨ ਦੀ ਲੋੜ ਹੁੰਦੀ ਹੈ।

(v) HKMA ਅਤੇ ਬੈਂਕਿੰਗ ਉਦਯੋਗ ਦੀਆਂ ਮਿਲੀਆਂ-ਜੁਲੀਆਂ ਕੋਸ਼ਿਸ਼ਾਂ ਦੇ ਨਾਲ, ਟੀਅਰ ਕੀਤੀਆਂ ਖਾਤਾ ਸੇਵਾਵਾਂ ਜਿਹਨਾਂ ਦਾ ਉਦੇਸ਼ ਗ੍ਰਾਹਕ ਤਜਰਬੇ ਨੂੰ ਵਧਾਉਣਾ ਹੈ– "ਸਰਲ ਬੈਂਕ ਖਾਤੇ" (ਜਾਂ "SBAs") – ਨੂੰ ਅਪ੍ਰੈਲ 2019 ਵਿੱਚ ਵਪਾਰਕ ਗ੍ਰਾਹਕਾਂ ਲਈ ਇੱਕ ਅਤਿਰਿਕਤ ਵਿਕਲਪ ਪ੍ਰਦਾਨ ਕਰਨ ਲਈ ਸ਼ੁਰੂ ਕੀਤਾ ਗਿਆ ਹੈ, ਜਿਸ ਲਈ ਸਿਰਫ਼ ਬੁਨਿਆਦੀ ਬੈਂਕਿੰਗ ਸੇਵਾਵਾਂ ਦੀ ਲੋੜ ਹੁੰਦੀ ਹੈ। ਸੇਵਾ ਦੀ ਘੱਟ ਗੁੰਜਾਇਸ਼ ਦੇ ਨਾਲ, SBA ਵਿੱਚ ਸ਼ਾਮਲ ਜੋਖਮ ਮੁਕਾਬਲਤਨ ਘੱਟ ਹੋਣਗੇ ਅਤੇ ਇਸ ਤਰ੍ਹਾਂ, ਖਾਤਾ ਖੋਲ੍ਹਣ ਲਈ ਘੱਟ ਵਿਸਤਰਤ CDD ਮਾਪ ਕਰਨੇ ਪੈਣਗੇ।

(vi) HKMA ਨੇ ਖਾਤਾ ਖੋਲ੍ਹਣ ਅਤੇ ਰੱਖ ਰਖਾਅ ਬਾਬਤ ਟਿੱਪਣੀਆਂ ਅਤੇ ਸਵਾਲਾਂ ਨਾਲ ਨਿਪਟਣ ਲਈ ਇੱਕ ਟਾਸਕ ਫੋਕਸ ਤਿਆਰ ਕੀਤਾ ਹੈ, ਅਤੇ ਹਿੱਸੇਦਾਰਾਂ ਦੇ ਨਾਲ ਸੰਚਾਰ ਕਰਨ ਲਈ HKMA ਦੀ ਵੈਬਸਾਈਟ ਉੱਤੇ ਇੱਕ ਸਮਰਪਿਤ ਪੰਨੇ ਦਾ ਵਿਕਾਸ ਕੀਤਾ ਹੈ।

(vii) HKMA ਨੇ 2018 ਵਿੱਚ ਰਹੱਸਮਈ ਖਰੀਦਾਰੀ ਪ੍ਰੋਗਰਾਮ (MSP) ਨੂੰ ਕਰਾਉਣ ਲਈ ਇੱਕ ਸੇਵਾ ਪ੍ਰਦਾਤਾ ਸ਼ਾਮਲ ਕੀਤਾ ਹੈ, ਜੋ SME ਅਤੇ ਨਸਲੀ ਅਲਪ-ਸੰਖਿਅਕ ਗ੍ਰਾਹਕਾਂ ਲਈ 20 ਰੀਟੇਲ ਬੈਂਕਾਂ ਦੀਆਂ ਖਾਤਾ ਖੋਲ੍ਹਣ ਦੀਆਂ ਕਿਰਿਆਵਾਂ ਦੇ ਗ੍ਰਾਹਕ ਇੰਟਰਫੇਸ ਪਹਿਲੂ ਉੱਤੇ ਖਾਸ ਧਿਆਨ ਦਿੰਦਾ ਹੈ। MSP ਬੁਨਿਆਦੀ ਤੌਰ 'ਤੇ ਬੈਂਕਾਂ ਦੇ ਸੁਧਾਰ ਮਾਪਾਂ ਅਤੇ ਅਭਿਆਸਾਂ ਦੀ ਪ੍ਰਭਾਵਸ਼ੀਲਤਾ ਦਾ ਆਕਲਨ ਕਰਨ ਵਿੱਚ HKMA ਦੀਆਂ ਨਿਰੀਖਣਾਤਮਕ ਗਤੀਵਿਧੀਆਂ ਨੂੰ ਪੂਰਕ ਬਣਾਉਂਦਾ ਹੈ। HKMA ਨੇ ਬੈਂਕਿੰਗ ਉਦਯੋਗ ਦੇ ਨਾਲ ਪਤਾ ਲਗਾਏ ਗਏ ਨਿਰੀਖਣਾਂ ਨੂੰ ਸਾਂਝਾ ਕਰਨ ਲਈ 14 ਜੂਨ 2019 ਨੂੰ ਇੱਕ ਸਰਕੂਲਰ ਜਾਰੀ ਕੀਤਾ ਅਤੇ ਕੁਝ ਖੇਤਰਾਂ ਵਿੱਚ ਬੈਂਕਾਂ ਦੁਆਰਾ ਕੁਝ ਸੁਧਾਰ ਜ਼ਰੂਰੀ ਬਣਾਏ। HKMA ਨੇ MSP ਦੇ ਨਿਰੀਖਣਾਂ ਉੱਤੇ ਸਬੰਧਤ ਬੈਂਕ ਦੇ ਨਾਲ ਫੋਲੋ-ਅੱਪ ਕੰਮ ਨੂੰ ਸ਼ੁਰੂ ਕੀਤਾ ਹੈ।

(viii) 8 ਸਤੰਬਰ, 2016 ਨੂੰ ਜਾਰੀ ਕੀਤੇ HKMA ਦੇ ਸਰਕੂਲਰ "ਜੋਖਮ ਘਟਾਉਣਾ ਅਤੇ ਵਿੱਤੀ ਸਮਾਵੇਸ਼" ਦੇ ਸਬੰਧ ਵਿੱਚ ਫੋਲੋ-ਅੱਪ ਦੇ ਹਿੱਸੇ ਵਜੋਂ, HKMA ਨੇ SME ਗ੍ਰਾਹਕਾਂ ਨਾਲ ਜਾਣ-ਪਛਾਣ ਕਰਾਉਂਦੇ ਸਮੇਂ AML/CFT ਮਾਪਾਂ ਦੀ ਬੈਂਕਾਂ ਦੀ ਐਪਲੀਕੇਸ਼ਨ ਉੱਤੇ 2017 ਦੇ ਅੰਤ ਅਤੇ 2018 ਦੇ ਸਮੇਂ ਵਿਚਕਾਰ ਵਿਸ਼ੇ ਨਾਲ ਸਬੰਧਤ ਪੜਚੋਲ ਦਾ ਆਯੋਜਨ ਕੀਤਾ। HKMA ਨੇ ਉਦਯੋਗ ਦੇ ਨਾਲ ਪੜਚੋਲ ਤੋਂ ਪਤਾ ਲਗਾਏ ਮੁੱਖ ਨਿਰੀਖਣਾਂ ਅਤੇ ਵਧੀਆ ਅਭਿਆਸਾਂ ਨੂੰ ਸਾਂਝਾ ਕਰਨ ਲਈ 14 ਜੂਨ 2019 ਨੂੰ ਇੱਕ ਸਰਕੂਲਰ ਜਾਰੀ ਕੀਤਾ।

***(c) ਬੈਂਕਾਂ ਵਲੋਂ ਖਾਤਾ ਖੋਲ੍ਹਣ ਵਿੱਚ "ਜੋਖਮ-ਆਧਾਰਿਤ" ਢੁਕਾਅ ਦਾ ਕੀ ਮਤਲਬ ਨਿਕਲਦਾ ਹੈ?***

"ਜੋਖਮ-ਆਧਾਰਿਤ" ਦਾ ਮਤਲਬ ਹੈ ਕਿ ਬੈਂਕਾਂ ਨੂੰ ਵਿਅਕਤੀਗਤ ਗ੍ਰਾਹਕਾਂ ਦੇ ਜੋਖਮ ਪੱਧਰਾਂ ਨੂੰ ਉਹਨਾਂ ਦੀ ਪਿਛੋਕੜ ਅਤੇ ਹਾਲਾਤਾਂ ਦੇ ਅਨੁਸਾਰ ਨਿਖੇੜਨਾ ਚਾਹੀਦਾ ਹੈ, ਅਤੇ ਮਨਜ਼ੂਰੀ ਪ੍ਰਕਿਰਿਆ ਵਿੱਚ ਬਸ "ਸਾਰਿਆਂ-ਲਈ-ਸਮਾਨ-ਢੰਗ" ਢੁਕਾਅ ਨੂੰ ਅਪਨਾਉਣ ਦੀ ਬਜਾਏ, ਅਨੁਪਾਤਕ ਜੋਖਮ-ਘਟਾਉਣ ਵਾਲੇ ਅਤੇ CDD ਉਪਾਅ ਲਾਗੂ ਕਰਨੇ ਚਾਹੀਦੇ ਹਨ।

**ਰਾਏ ਜਾਂ ਸਵਾਲ**

ਜੇ ਤੁਹਾਡੇ ਕੋਲ ਖਾਲਾ ਖੋਲ੍ਹਣ, ਰਖ-ਰਖਾਅ ਕਰਨ ਜਾਂ ਖਾਤਾ ਜਾਣਕਾਰੀ ਨੂੰ ਅੱਪਡੇਟ ਕਰਨ ਸਬੰਧੀ ਕੋਈ ਰਾਏ ਜਾਂ ਸਵਾਲ ਹਨ, ਕਿਰਪਾ ਕਰਕੇ HKMA ਨਾਲ ਸੰਪਰਕ ਕਰੋ।

ਈਮੇਲ: accountopening@hkma.gov.hk